# ਸ੍ਰੀ ਅਕਾਲ ਤਖ਼ਤ ਸਾਹਿਬ : ਇਤਿਹਾਸਕ ਵਿਸ਼ਲੇਸਣ

**ਡਾ: ਸੁਖਦਿਆਲ ਸਿੰਘ**

ਵਿਸ਼ਵ ਦੀ ਕਿਸੇ ਵੀ ਕਰਾਂਤੀਕਾਰੀ ਲਹਿਰ ਦੀ ਐਸੀ ਮਿਸਾਲ ਨਹੀਂ ਹੈ ਜਿਸ ਨੇ ਲੋਕ ਸ਼ਕਤੀ ਦੀ ਆਵਾਜ਼ ਨੂੰ ਇਕ ਸੰਸਥਾ ਤੇ ਕੇਂਦਰਿਤ ਕਰਕੇ ਉਸ ਨੂੰ ਇਕ ਵਿਸ਼ੇਸ਼ ਮਰਯਾਦਾ ਤਹਿਤ ਜੱਥੇਬੰਦ ਕੀਤਾ ਹੋਵੇ। ਇਹ ਵੀ ਇਕ ਇਤਿਹਾਸਕ ਤੱਥ ਹੈ ਕਿ ਕਰਾਂਤੀਕਾਰੀ ਲਹਿਰਾਂ ਉਹ ਹੀ ਪਰਭਾਵਸ਼ਾਲੀ ਅਤੇ ਚਿਰ ਸਥਾਈ ਹੁੰਦੀਆਂ ਹਨ ਜਿਨ੍ਹਾਂ ਨੇ ਆਪਣੀ ਵਿਚਾਰਧਾਰਾ ਨੂੰ ਸੰਸਥਾਈ ਰੂਪ ਦਿੱਤਾ ਹੁੰਦਾ ਹੈ। ਸੰਸਥਾਵਾਂ, ਵਿਚਾਰਧਾਰਾ ਦੇ ਭਾਈਚਾਰਕ ਅਤੇ ਸਿਧਾਂਤਕ ਰੂਪ ਨੂੰ ਜ਼ਮਹੂਰੀ ਪੱਖ ਪਰਦਾਨ ਕਰਦੀਆਂ ਹਨ। ਵਿਅਕਤੀਵਾਦ ਤੋਂ ਮੁਕਤ ਹੋਣ ਲਈ ਹਰ ਕਰਾਂਤੀਕਾਰੀ ਵਿਚਾਰਧਾਰਾ ਸੰਸਥਾਵਾਂ ਸਥਾਪਤ ਕਰਦੀ ਹੈ ਤਾਂ ਕਿ ਹਰ ਫੈਸਲਾ ਸਮਾਜ ਦੀ ਸਰਬਸਾਂਝੀ ਸੋਚ ਦਾ ਪਰਤੀਕ ਬਣ ਸਕੇ। ਸਰਬਸਾਂਝੀ ਸੋਚ ਵਿਚੋਂ ਹੀ ਸਮਾਜਕ ਏਕਤਾ, ਬਰਾਬਰੀ ਅਤੇ ਜ਼ਿੰਮੇਵਾਰੀ ਦਾ ਅਹਿਸਾਸ ਪੈਦਾ ਹੁੰਦਾ ਹੈ। ਇਹ ਅਹਿਸਾਸ ਹੀ ਕਰਾਂਤੀਆਂ, ਲਹਿਰਾਂ ਅਤੇ ਸਿਧਾਂਤਾ ਨੂੰ ਸਿਰਜਦਾ ਹੈ।

ਸਿੱਖ ਲਹਿਰ ਆਪਣੇ ਸਮੇਂ ਦੀ ਜ਼ਬਰਦਸਤ ਕਰਾਂਤੀਕਾਰੀ ਅਤੇ ਇਨਕਲਾਬੀ ਲਹਿਰ ਸੀ ਜਿਸ ਨੇ ਧਾਰਮਿਕ, ਸਮਾਜਕ ਅਤੇ ਰਾਜਨੀਤਕ ਗੁਲਾਮੀ ਦੀ ਜਕੜ ਵਿਚ ਜਕੜੇ ਹੋਏ ਸਮਾਜ ਵਿਚੋਂ ਇਕ ਐਸਾ ਸੁਤੰਤਰ, ਭੈ ਮੁਕਤ ਅਤੇ ਭਾਈਚਾਰਕ ਸਾਂਝ ਰੱਖਣ ਵਾਲਾ ਸਮਾਜ ਸਿਰਜਣਾ ਸੀ ਜਿਸ ਨੇ ਦਸਾਂ ਨਹੁੰਆਂ ਦੀ ਕਿਰਤ ਕਰਕੇ, ਵੰਡ ਛਕ ਕੇ ਅਤੇ ਪਰਮਾਤਮਾ ਦੇ ਨਾਮ ਦਾ ਸਿਮਰਨ ਕਰਕੇ ਆਪਣੀ ਕਿਸਮਤ ਦੇ ਆਪ ਫੈਸਲੇ ਕਰਨੇ ਸਨ।

ਭਾਵੇਂ ਹਿੰਦੁਸਤਾਨੀ ਅਤੇ ਪੰਜਾਬੀ ਸਮਾਜ ਦਾ ਇਤਿਹਾਸ ਦਰਿਆ ਦੇ ਦੋ ਕੰਢਿਆਂ ਵਾਗ ਬਰਾਬਰ ਹੋ ਕੇ ਇਕੱਠਿਆਂ ਹੀ ਚਲਦਾ ਹੈ ਪਰ ਇਸ ਦੀ ਸ਼ੁਰੂਆਤ ਪੰਜਾਬ ਤੋਂ ਹੀ ਹੁੰਦੀ ਹੈ। ਹੜੱਪਾ ਸੱਭਿਅਤਾ ਪੰਜਾਬੀ ਸਮਾਜ ਅਤੇ ਇਤਿਹਾਸ ਦੀ ਸ਼ੁਰੂਆਤ ਕਰਦੀ ਹੈ ਅਤੇ ਇਹ ਸੱਭਿਅਤਾ ਆਪਣੇ ਸਮੇਂ ਦੀ ਬਹੁਤ ਹੀ ਵਿਕਸਤ ਅਤੇ ਅਗਾਂਹ ਵਧ ਚੁੱਕੀ ਸੱਭਿਅਤਾ ਸੀ। ਇਤਿਹਾਸਕ ਪਰਮਾਣ ਇਸ ਗੱਲ ਨੂੰ ਸਾਬਤ ਕਰ ਚੁੱਕੇ ਹਨ ਕਿ ਹੜੱਪਾ ਸੱਭਿਅਤਾ ਨੂੰ ਇਰਾਨ ਤੋਂ ਆਏ ਆਰੀਆ ਹਮਲਾਵਰਾਂ ਨੇ ਹੀ ਖ਼ਤਮ ਕੀਤਾ ਸੀ। ਇਸੇ ਖਾਤਮੇ ਤੋਂ ਹੀ ਪੰਜਾਬੀ ਅਤੇ ਹਿੰਦੁਸਤਾਨੀ ਸਮਾਜ ਦੀ ਗੁਲਾਮੀ ਵਾਲੀ ਵਿਵਸਥਾ ਸ਼ੁਰੂ ਹੁੰਦੀ ਹੈ। ਹੱੜਪਾ ਸੱਭਿਅਤਾ ਦੇ ਸਿਰਜਣਹਾਰਾਂ ਨੂੰ ਆਰੀਆ ਹਮਲਾਵਰਾਂ ਨੇ ਹਰਾ ਕੇ ਆਪਣਾ ਗੁਲਾਮ ਬਣਾ ਲਿਆ ਸੀ। ਇਨ੍ਹਾਂ ਗੁਲਾਮਾਂ ਨੂੰ ਹੀ ਵੈਦਿਕ ਗਰੰਥਾਂ ਵਿਚ ਦਾਸ ਕਿਹਾ ਗਿਆ ਹੈ। ਇਥੋਂ ਦੀ ਬੋਲੀ ਅਤੇ ਲਿਪੀ ਨੂੰ ਖ਼ਤਮ ਕਰਕੇ ਸੰਸਕਰਿਤ ਦੇ ਸੰਗਲਾਂ ਵਿਚ ਜਕੜ ਲਿਆ ਗਿਆ ਸੀ। ਸਿੱਟੇ ਵਜੋਂ ਇਸ ਧਰਤੀ ਤੇ ਵੈਦਿਕ ਸੱਭਿਅਤਾ ਜਾਂ ਵੈਦਿਕ ਯੁੱਗ ਦੀ ਸ਼ੁਰੂਆਤ ਹੋਈ ਸੀ। ਇਸ ਵੈਦਿਕ ਯੁੱਗ ਨੇ ਬਰਾਹਮਣਵਾਦ ਦੀ ਸਥਾਪਤੀ ਕੀਤੀ ਸੀ। ਇਸ ਬਰਾਹਮਣਵਾਦ ਨੇ ਹਿੰਦੁਸਤਾਨੀ ਸਮਾਜ ਨੂੰ ਜਾਤ ਪਾਤ ਦੀ ਭੈੜੀ ਵੰਡ ਵਿਚ ਵੰਡ ਕੇ ਸਮਾਜਕ ਗੁਲਾਮੀ ਸਥਾਪਤ ਕੀਤੀ ਸੀ। ਹਿੰਦੁਸਤਾਨ ਦੀ ਧਰਤੀ ਤੇ ਜਿੰਨੀਆਂ ਵੀ ਲਹਿਰਾਂ ਚੱਲੀਆਂ ਸਨ ਉਨ੍ਹਾਂ ਸਭ ਨੇ ਇਸੇ ਵੈਦਿਕ ਯੁਗ ਦੀ ਗੁਲਾਮੀ ਨੂੰ ਤੋੜ ਕੇ ਇਥੋਂ ਦੇ ਆਪਣੇ ਲੋਕਾਂ ਦੀ ਸੁਤੰਤਰਤਾ ਦੀ ਗੱਲ ਛੇੜੀ ਸੀ। ਇਸੇ ਕਰਕੇ ਹੀ ਲੋਕ ਸੁਤੰਤਰਤਾ ਦੇ ਹਰ ਸੰਘਰਸ਼ ਦੀ ਵਿਰੋਧਤਾ ਬਰਾਹਮਣਵਾਦ ਨਾਲ ਹੁੰਦੀ ਰਹੀ ਹੈ। ਬਰਾਹਮਣਵਾਦ ਲਈ ਦੋ ਗੱਲਾਂ ਅਤੀ ਜਰੂਰੀ ਸਨ : ਇਕ ਹਿੰਦੁਸਤਾਨੀ ਸਮਾਜ ਦੀ ਜਾਤ ਪਾਤ ਵਾਲੀ ਵਿਵਸਥਾ ਅਤੇ ਦੂਜਾ ਲੋਕ ਬੋਲੀਆਂ ਦੀ ਕਬਰ ਤੇ ਸੰਸਕਰਿਤ ਸਾਹਿਤ ਦਾ ਬੋਲ ਬਾਲਾ। ਸਿੱਖ ਲਹਿਰ ਚੱਲਣ ਤੋਂ ਪਹਿਲਾਂ ਇਥੇ ਜੈਨ ਮੱਤ ਅਤੇ ਬੁੱਧ ਮੱਤ ਫੈਲਿਆ ਸੀ। ਇਨ੍ਹਾਂ ਦੋਹਾਂ ਮੱਤਾਂ ਨੇ ਵੀ ਬਰਾਹਮਣਵਾਦ ਦੀ ਅਤੇ ਸੰਸਕਰਿਤ ਦੀ ਗੁਲਾਮੀ ਨੂੰ ਖ਼ਤਮ ਕਰਕੇ ਇਥੋਂ ਦੇ ਲੋਕਾਂ ਦੀ ਬਰਾਬਰਤਾ ਵਾਲਾ ਸਮਾਜ ਸਿਰਜਿਆ ਸੀ ਅਤੇ ਸੰਸਕਰਿਤ ਨੂੰ ਪਛਾੜ ਕੇ ਲੋਕ ਬੋਲੀਆਂ ਨੂੰ ਉਭਾਰਿਆ ਸੀ। ਸਿੱਖ ਲਹਿਰ ਨੇ ਵੀ

ਬਰਾਹਮਣਵਾਦ ਅਤੇ ਸੰਸਕਰਿਤ ਦੀ ਗੁਲਾਮੀ ਵਿਚ ਜਕੜੇ ਹੋਏ ਸਮਾਜ ਨੂੰ ਸੁਤੰਤਰ ਕਰਨ ਲਈ ਆਪਣਾ ਸੰਘਰਸ਼ ਸ਼ੁਰੂ ਕੀਤਾ ਸੀ ।

ਸਿੱਖ ਲਹਿਰ ਸਮਕਾਲੀ ਪਰਸਥਿਤੀਆਂ ਦੇ ਅਨੁਸਾਰ ਮੇਲ ਖਾ ਕੇ ਚੱਲਣ ਵਾਲੀ ਲਹਿਰ ਨਹੀਂ ਸੀ । ਇਸ ਨੇ ਆਪਣੇ ਸਮੇਂ ਦੀਆਂ ਪਰਸਥਿਤੀਆਂ ਨੂੰ ਰੱਦ ਕੀਤਾ ਸੀ ਅਤੇ ਆਪਣੀ ਲੋੜ ਅਨੁਸਾਰ ਨਵੀਆਂ ਪਰਸਥਿਤੀਆਂ ਦੀ ਸਿਰਜਣਾ ਕੀਤੀ ਸੀ । ਇਸ ਨਵੀਂ ਸਿਰਜਣਾ ਵਿਚੋਂ ਨਵੇਂ ਸੁਤੰਤਰ ਅਤੇ ਭੈ-ਮੁਕਤ ਸਮਾਜ ਦੀ ਸਿਰਜਣਾ ਹੋਈ ਸੀ । ਸੰਗਤਾਂ ਦੀ ਸਥਾਪਨਾ, ਲੰਗਰ ਦੀ ਵਿਵਸਥਾ, ਧਰਮਸ਼ਲਾਵਾਂ (ਗੁਰਦੁਆਰਿਆਂ) ਦੀ ਉਸਾਰੀ, ਮੰਜੀ ਅਤੇ ਮਸੰਦ ਸਿਸਟਮ ਦੀ ਸਥਾਪਨਾ, ਲੋਕ ਬੋਲੀ ਪੰਜਾਬੀ ਦਾ ਅਪਣਾਉਣਾ, ਇਸ ਬੋਲੀ ਦੀ ਗੁਰਮੁਖੀ ਦੇ ਰੂਪ ਵਿਚ ਇਕ ਸੁਤੰਤਰ ਲਿਪੀ ਦੀ ਸਿਰਜਣਾ ਕਰਨੀ ਅਤੇ ਫਿਰ ਇਸੇ ਬੋਲੀ ਤੇ ਲਿੱਪੀ ਵਿਚ ਗੁਰੂ ਗ੍ਰੰਥ ਸਾਹਿਬ ਦੀ ਸਿਰਜਣਾ ਆਦਿ ਇਸ ਸਿੱਖ ਲਹਿਰ ਦੀਆਂ ਨਵੀਆਂ ਪਰਾਪਤੀਆਂ ਸਨ । ਇਨ੍ਹਾਂ ਦੇ ਸਿੱਟੇ ਵਜੋਂ ਹੀ ੧੬੦੬ ਈ: ਤਕ ਇਕ ਐਸਾ ਸਮਾਜ ਸਿਰਜਿਆ ਜਾ ਚੁੱਕਿਆ ਸੀ ਜਿਹੜਾ ਪੂਰਨ ਰੂਪ ਵਿਚ ਸਰਬਸਾਂਝੀਵਾਲਤਾ ਦਾ ਮਾਡਲ ਬਣ ਕੇ ਆਪਣੀ ਵਿਚਾਰਧਾਰਾ ਦੇ ਸਹਾਰੇ ਸਮੇਂ ਦੀ ਵਿਵਸਥਾ ਤੋਂ ਬਿਲਕੁਲ ਸੁਤੰਤਰ ਹੋ ਕੇ ਖੜਾ ਹੋ ਗਿਆ ਸੀ । ਸਿੱਖ ਸਮਾਜ ਦੀ ਇਸੇ ਸੁਤੰਤਰ ਵਿਵਸਥਾ ਨੇ ਇਸਲਾਮ ਦੀ ਅਤੇ ਬਰਾਹਮਣਵਾਦ ਦੀ ਕੱਟੜਤਾ ਨੂੰ ਗਹਿਰੀਆਂ ਸੋਚਾਂ ਵਿਚ ਪਾ ਦਿੱਤਾ ਸੀ । ਇਸਲਾਮ ਅਤੇ ਬਰਾਹਮਣਵਾਦ ਭਾਵੇਂ ਆਪਸ ਵਿਚ ਲੱਖ ਦੁਸ਼ਮਣ ਸਨ ਫਿਰ ਵੀ ਇਹ ਦੋਵੇਂ ਤਾਕਤਾਂ ਸਿੱਖ ਇਨਕਲਾਬ ਨੂੰ ਕੁਚਲਣ ਲਈ ਇਕ ਮੁੱਠ ਸਨ । ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨਾਲ ਜਿਥੇ ਜਹਾਂਗੀਰ ਦਾ ਨਾਂ ਜੁੜਿਆ ਹੈ ਉਥੇ ਚੰਦੂ ਖੱਤਰੀ ਦਾ ਨਾਂ ਵੀ ਜੁੜਿਆ ਹੋਇਆ ਹੈ । ਇਹ ਦੋਵੇਂ ਵਿਅਕਤੀ ਇਸਲਾਮ ਤੇ ਬਰਾਹਮਣਵਾਦ ਦੀ ਪਰਤੀਨਿਧਤਾ ਕਰ ਰਹੇ ਸਨ।

ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬਾਅਦ ਹੀ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਹੋਈ ਸੀ । ਇਹ ਗੱਲ ਹੀ ਆਪਣੇ ਆਪ ਵਿਚ ਦਰਸਾ ਰਹੀ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਕੈਸੀਆਂ ਪਰਸਥਿਤੀਆਂ ਅਤੇ ਚੁਣੌਤੀਆਂ ਦੌਰਾਨ ਹੋਈ ਸੀ । ਸਿੱਖ ਸਮਾਜ ਕਿਉਂਕਿ ਇਕ ਸੁੰਤਤਰ ਸਮਾਜ ਸੀ ਇਸ ਲਈ ਜਦੋਂ ਤਕ ਇਸ ਪਾਸ ਐਸੇ ਕੇਂਦਰੀ ਅਸਥਾਨ ਦੀ ਪਰਾਪਤੀ ਨਹੀਂ ਹੋ ਜਾਂਦੀ ਸੀ ਜਿਥੇ ਇਹ ਸਮਾਜ ਆਪਣੇ ਆਪ ਨੂੰ ਕੇਂਦਰ ਕਰ ਕੇ ਆਪਣੇ ਫੈਸਲੇ ਵੀ ਕਰ ਸਕਦਾ ਸੀ ਅਤੇ ਇਨ੍ਹਾਂ ਫੈਸਲਿਆਂ ਨੂੰ ਲਾਗੂ ਵੀ ਕਰ ਸਕਦਾ ਸੀ ਉਦੋਂ ਤੱਕ ਇਸ ਸੁਤੰਤਰ ਸਮਾਜ ਦੀ ਸੁਤੰਤਰਤਾ ਇਕ ਕੌਮ ਦੇ ਰੂਪ ਵਿਚ ਸੰਗਠਿਤ ਨਹੀਂ ਹੋ ਸਕਦੀ ਸੀ । ਭਾਵ ਕਿ ਅਕਾਲ ਤਖ਼ਤ ਸਾਹਿਬ ਸਮੇਂ ਅਨੁਸਾਰ ਸਿੱਖ ਸਮਾਜ ਦੀਆਂ ਲੋੜਾਂ ਦੀ ਪੂਰਤੀ ਸੀ । ਸੁਤੰਤਰ ਸਮਾਜ ਦੇ ਫੈਸਲੇ ਜੇ ਬਿਗਾਨੀਆਂ ਸੰਸਥਾਵਾਂ ਜਾਂ ਅਦਾਲਤਾਂ ਵਿਚ ਹੁੰਦੇ ਸਨ ਤਾਂ ਇਸ ਨਾਲ ਸਮਾਜ ਦੀ ਸੁਤੰਤਰਤਾ ਨੂੰ ਫਰਕ ਪੈਂਦਾ ਸੀ । ਇਸ ਲਈ ਸਿੱਖ ਸਮਾਜ ਦੀ ਸੁਤੰਤਰਤਾ ਨੂੰ ਕਾਇਮ ਰੱਖਣ ਲਈ ਗੁਰੂ ਹਰਿਗੋਬਿੰਦ ਸਾਹਿਬ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਕੀਤੀ ਤਾਂ ਕਿ ਸਿੱਖ ਸਮਾਜ ਇਥੇ ਇਕੱਤਰ ਹੋ ਕੇ ਆਪਣੇ ਸਿਧਾਂਤਾਂ, ਆਪਣੀ ਸੋਚ ਅਤੇ ਆਪਣੀ ਪਰੰਪਰਾ ਅਨੁਸਾਰ ਫੈਸਲੇ ਲੈ ਸਕੇ ।

ਨਿਰਸੰਦੇਹ, ਗੁਰੂ ਵੀ ਸਿੱਖ ਸਮਾਜ ਦਾ ਇਕ ਕੇਂਦਰ ਸੀ ਪਰ ਇਸ ਵਿਅਕਤੀਗਤ ਗੁਰਿਆਈ ਦੀ ਵੀ ਆਖਰਕਾਰ ਇਕ ਸੰਸਥਾ ਬਣਾਈ ਜਾਣੀ ਸੀ । ਗੁਰੂ ਦੀ ਸੰਸਥਾ ਸਰਬੱਤ ਖਾਲਸਾ ਅਤੇ ਗੁਰੂ ਗ੍ਰੰਥ ਸਾਹਿਬ ਦੇ ਸੰਯੁਕਤ ਰੂਪ ਵਿਚ ਸਮਿਲਤ ਕਰ ਦਿੱਤੀ ਗਈ ਸੀ ਅਤੇ ਇਸ ਗੁਰਿਆਈ ਸੰਸਥਾ ਦਾ ਹੁਕਮ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਹੋਣਾ ਸੀ । ਇਸ ਲਈ ਅਕਾਲ ਤਖ਼ਤ ਸਾਹਿਬ ਸਿੱਖ ਸਮਾਜ ਦੀ ਇਕ ਐਸੀ ਸਸੰਥਾ ਬਣ ਗਈ ਸੀ ਜਿਥੋਂ ਗੁਰੂ ਦੇ ਫੈਸਲੇ ਲਾਗੂ ਹੋਣੇ ਸਨ । ਜਿਉਂ ਜਿਉਂ ਸਿੱਖ ਸਮਾਜ ਵਿਕਸਤ ਅਤੇ ਸੰਗਠਿਤ ਹੁੰਦਾ ਗਿਆ, ਤਿਉਂ ਤਿਉਂ ਅਕਾਲ ਤਖ਼ਤ ਸਾਹਿਬ ਦੀ ਸੰਸਥਾ ਪਰਪੱਕ ਹੁੰਦੀ ਗਈ ਅਤੇ ਆਖਰਕਾਰ ਇਸ ਸੰਸਥਾ ਨੇ ਸਿੱਖ ਭਾਈਚਾਰੇ ਵਿਚ ਸਰਬ ਉਚ ਸਥਿਤੀ ਪਰਾਪਤ ਕਰ ਲਈ ।

ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਹਾੜ੍ਹ ਸੁਦੀ ਪੰਚਮੀ ਸੰਮਤ, 1663 ਬਿ. ਨੂੰ ਕੀਤੀ ਗਈ ਸੀ । ਇਸ ਨੂੰ ਜੇ ਕਰ ਸੰਨ ਈਸਵੀ ਦੇ ਅਨੁਸਾਰ ਦੇਖਿਆ ਜਾਵੇ ਤਾਂ ਇਹ ਮਿਤੀ 15 ਜੂਨ, 1606 ਈ. ਬਣਦੀ ਹੈ । ਪਰ ਹਰ ਬਿਕਰਮੀ ਸਾਲ ਦੀ ਹਾੜ੍ਹ ਸੁਦੀ ਪੰਚਮੀ 15 ਜੂਨ ਨੂੰ ਹੀ ਨਹੀਂ ਹੁੰਦੀ । ਇਹ ਘਟਦੀ ਵਧਦੀ ਰਹਿੰਦੀ ਹੈ । ਸਾਲ 2063 ਬਿ. ਦੀ ਹਾੜ੍ਹ ਸੁਦੀ ਪੰਚਮੀ 30 ਜੂਨ, 2006 ਨੂੰ ਹੈ ।

ਇਸ ਦੀ ਸਥਾਪਨਾ ਦੀ ਇਕ ਵਿਸ਼ੇਸ਼ਤਾ ਇਹ ਸੀ ਕਿ ਇਸ ਨੂੰ ਗੁਰੂ ਹਰਿਗੋਬਿੰਦ ਸਾਹਿਬ ਨੇ ਖੁਦ ਆਪਣੇ ਕਰ ਕਮਲਾਂ ਨਾਲ ਇਸ ਦੇ ਉਸ ਥੜੇ ਦੀ ਉਸਾਰੀ ਕੀਤੀ ਸੀ ਜਿਸ ਉਪਰ ਅਕਾਲ ਤਖ਼ਤ ਨੂੰ ਰੱਖਿਆ ਗਿਆ ਸੀ । ਗੁਰੂ ਸਾਹਿਬ ਨਾਲ ਦੋ ਹੋਰ ਸਖ਼ਸ਼ੀਅਤਾਂ ਭਾਈ ਗੁਰਦਾਸ ਜੀ ਅਤੇ ਬਾਬਾ ਬੁੱਢਾ ਜੀ ਸਨ । ਹੋਰ ਕਿਸੇ ਮਿਸਤਰੀ ਜਾਂ ਮਜ਼ਦੂਰ ਤੋਂ ਕੰਮ ਨਹੀਂ ਲਿਆ ਗਿਆ । ਇਸ ਲਈ ਸਿੱਖ ਜਗਤ ਇਹ ਦਾਅਵਾ ਬੜੇ ਮਾਣ ਅਤੇ ਗਰਵ ਨਾਲ ਕਰ ਸਕਦਾ ਹੈ ਕਿ ਅਕਾਲ ਤਖ਼ਤ

ਸਾਹਿਬ ਦੀ ਉਸਾਰੀ ਖੁਦ ਉਨ੍ਹਾਂ ਦੇ ਗੁਰੂ ਨੇ ਆਪਣੇ ਬਹੁਤ ਹੀ ਅਨਿੰਨ ਸਿੱਖਾਂ ਦੀ ਮਦਦ ਨਾਲ ਕੀਤੀ ਹੈ । ਇਸ ਤਰ੍ਹਾਂ ਛੇਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਖੁਦ ਆਪਣੇ ਹੱਥੀ ਅਕਾਲ ਤਖ਼ਤ ਸਾਹਿਬ ਦੀ ਸਿਰਜਣਾ ਕਰਕੇ ਆਪਣੀ ਗੁਰਿਆਈ ਦੀਆਂ ਜ਼ਿੰਮੇਵਾਰੀਆਂ ਇਸ ਉਪਰ ਬੈਠ ਕੇ ਹਾਸਲ ਕੀਤੀਆਂ ਸਨ । ਅਕਾਲ ਤਖ਼ਤ ਸਾਹਿਬ ਦੇ ਅਰਥ ਅਕਾਲ ਪੁਰਖ ਦਾ ਤਖ਼ਤ ਹੋਣ ਤੋਂ ਵੀ ਲਏ ਜਾ ਸਕਦੇ ਹਨ ਅਤੇ ਇਸ ਦਾ ਇਹ ਅਰਥ ਵੀ ਹੋ ਸਕਦਾ ਹੈ ਕਿ ਇਹ ਤਖ਼ਤ ਕਾਲਰਹਿਤ (ਅਕਾਲ) ਹੈ । ਭਾਵ ਕਿ ਸਦਾ ਸਥਿਰ ਰਹਿਣ ਵਾਲਾ ਹੈ । ਗੁਰੂ, ਅਕਾਲ ਪੁਰਖ ਦਾ ਨੁਮਾਇੰਦਾ ਹੈ ਇਸ ਲਈ ਇਸ ਤਖ਼ਤ ਉਪਰ ਬੈਠਣ ਦਾ ਅਧਿਕਾਰੀ ਕੇਵਲ ਤੇ ਕੇਵਲ ਗੁਰੂ ਹੀ ਸੀ ।

ਗੁਰੂ ਅਰਜਨ ਦੇਵ ਜੀ ਨੇ ਆਪਣੇ ਸਮੁੱਚੇ ਜੀਵਨ ਵਿਚ ਸਿਰਫ ਸ਼ਾਂਤੀ ਅਤੇ ਮਨੁੱਖੀ ਭਾਈਚਾਰੇ ਦਾ ਹੀ ਪਰਚਾਰ ਕੀਤਾ ਸੀ । ਪਰ ਹਕੂਮਤ ਨੂੰ ਇਹ ਨਾਹਰਾ ਪਸੰਦ ਨਹੀਂ ਆਇਆ । ਸਿੱਟੇ ਵਜੋਂ ਸਿਰਫ ਇਕ ਲਹਿਰ ਦੇ ਪਸਾਰੇ ਨੂੰ ਰੋਕਣ ਲਈ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰ ਦਿੱਤਾ ਗਿਆ ਸੀ । ਇਸ ਸ਼ਹਾਦਤ ਦੀ ਚੁਣੌਤੀ ਦਾ ਜਵਾਬ ਦੇਣ ਲਈ ਹੀ ਅਕਾਲ ਤਖ਼ਤ ਸਾਹਿਬ ਦੀ ਉਸਾਰੀ ਕੀਤੀ ਗਈ ਸੀ । ਇਉਂ ਇਹ ਮਹਾਨ ਤਖ਼ਤ ਸਿੱਖ ਜਗਤ ਦੀ ਕਰਾਂਤੀਕਾਰੀ ਅਤੇ ਰੋਹ ਭਰੀ ਆਵਾਜ਼ ਨੂੰ ਬੁਲੰਦ ਕਰਨ ਲਈ ਸਾਹਮਣੇ ਆਇਆ ਸੀ । ਫਲਸਰੂਪ ਅਕਾਲ ਤਖ਼ਤ ਇਕ ਕਰਾਂਤੀਕਾਰੀ ਲਹਿਰ ਦੀ ਕਰਾਂਤੀਕਾਰੀ ਸੰਸਥਾ ਬਣ ਗਈ ਸੀ ।

ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਤੋਂ ਬਾਅਦ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਹੀ ਇਤਿਹਾਸ ਵਿਚ ਇਸ ਤਰ੍ਹਾਂ ਦੇ ਵੇਰਵੇ ਮਿਲਦੇ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੇ ਕਿ ਇਹ ਅਸਥਾਨ ਸਿੱਖ ਸਮਾਜ ਦੇ ਸੰਸਾਰਕ ਮਾਮਲਿਆਂ ਬਾਰੇ ਵਿਚਾਰ ਵਟਾਂਦਰਾ ਕਰਨ ਦਾ ਕੇਂਦਰ ਬਣ ਗਿਆ ਸੀ । ਜਿਵੇਂ ਕਿ ਇਥੇ ਹਰ ਰੋਜ਼ ਸਿੱਖ ਸੰਗਤਾਂ ਦੇ ਦਰਬਾਰ ਲਗਾਏ ਜਾਂਦੇ ਸਨ, ਇੰਨ੍ਹਾਂ ਦਰਬਾਰਾਂ ਵਿਚ ਬਾਹਰਲੀਆਂ ਕੁਝ ਰਿਆਸਤਾਂ ਦੇ ਨੁਮਾਇੰਦੇ ਆਉਂਦੇ ਸਨ ਤੇ ਗੁਰੂ ਸਾਹਿਬ ਵਲੋਂ ਉਨ੍ਹਾਂ ਦਾ ਸਨਮਾਨ ਕੀਤਾ ਜਾਂਦਾ ਸੀ, ਬੀਰ-ਰਸ ਭਰਪੂਰ ਵਾਰਾਂ ਗਵਾਈਆਂ ਜਾਂਦੀਆਂ ਸਨ ਅਤੇ ਵਿਖਿਆਨ ਕੀਤੇ ਜਾਂਦੇ ਸਨ । ਸਿੱਖਾ ਨੂੰ ਆਪਣੇ ਮਸਲੇ ਇਥੇ ਲਿਆਉਣ ਦੇ ਆਦੇਸ਼ ਦਿੱਤੇ ਜਾਂਦੇ ਸਨ । ਇਸ ਲਈ ਇਹ ਸਪਸ਼ਟ ਹੈ ਕਿ ਅਕਾਲ ਤਖ਼ਤ ਸਿੱਖ ਸਮਾਜ ਦਾ ਅਜਿਹਾ ਕੇਂਦਰ ਬਣ ਗਿਆ ਸੀ ਜਿਥੇ ਉਹ ਆਪਣੇ ਮਸਲੇ ਲਿਆਉਂਦੇ ਸਨ ਅਤੇ ਗੁਰੂ ਸਾਹਿਬ ਇਨ੍ਹਾਂ ਮਸਲਿਆਂ ਨੂੰ ਸੁਲਝਾਉਂਦੇ ਸਨ । ਗੁਰੂ ਦਾ ਫੈਸਲਾ ਅੰਤਮ ਹੁੰਦਾ ਸੀ । ਇਸ ਨੂੰ ਕਿਸੇ ਵੀ ਅਦਾਲਤ ਵਿਚ ਚੁਣੌਤੀ ਨਹੀਂ ਦਿੱਤੀ ਜਾ ਸਕਦੀ ਸੀ । ਇਉਂ ਸਿੱਖ ਸਮਾਜ ਆਪਣੇ ਆਤਮ ਨਿਰਣੇ ਦੇ ਅਧਿਕਾਰਾਂ ਤਹਿਤ ਅੰਦਰੂਨੀ ਤੌਰ ਤੇ ਪੂਰੀ ਸੁਤੰਤਰਤਾ ਨਾਲ ਆਪਣੇ ਮਸਲੇ ਨਜਿਠੱਦਾ ਸੀ ।

ਇਸ ਗੱਲ ਦਾ ਦੂਜਾ ਪੱਖ ਇਹ ਹੈ ਕਿ ਅਕਾਲ ਤਖ਼ਤ ਸਾਹਿਬ ਦੀ ਸਥਾਪਨਾਂ ਸਮੇਂ ਦੀ ਹਕੂਮਤ ਤੋਂ ਇਨਕਾਰ ਜਾਂ ਬਗਾਵਤ ਨਹੀਂ ਸੀ । ਇਹ ਸਿਰਫ ਸਿੱਖ ਸਮਾਜ ਦੇ ਆਤਮ ਨਿਰਣੈ ਦੇ ਅਧਿਕਾਰਾਂ ਦਾ ਪਰਗਟਾਵਾ ਸੀ । ਜਦੋਂ ਤੱਕ ਸਿੱਖਾਂ ਦੇ ਆਤਮ ਨਿਰਣੈ ਦੇ ਅਧਿਕਾਰ ਸੁਰੱਖਿਅਤ ਸਨ ਉਦੋਂ ਤੱਕ ਸਿੱਖ ਸਮਾਜ ਦਾ ਹਕੂਮਤ ਨਾਲ ਕੋਈ ਟਕਰਾਅ ਨਹੀਂ ਸੀ ਪਰ ਜੇ ਹਕੂਮਤ ਸਿੱਖਾਂ ਦੇ ਆਤਮ ਨਿਰਣੇ ਦੇ ਅਧਿਕਾਰਾਂ ਵਿਚ ਦਖ਼ਲ ਅੰਦਾਜ਼ੀ ਕਰਦੀ ਸੀ ਤਾਂ ਸਿੱਖ ਸਮਾਜ ਉਸ ਦੇ ਬਰਾਬਰ ਖੜਾ ਹੋਣ ਨੂੰ ਤਿਆਰ ਸੀ । ਮੀਰੀ-ਪੀਰੀ ਦੇ ਸਿਧਾਂਤ ਨੂੰ ਅਤੇ ਗੁਰੂ ਹਰਿਗੋਬਿੰਦ ਸਾਹਿਬ ਵਲੋਂ ਕੀਤੀਆਂ ਗਈਆਂ ਲੜਾਈਆਂ ਨੂੰ ਇਸੇ ਸੰਦਰਭ ਵਿਚ ਰੱਖ ਕੇ ਹੀ ਦੇਖਣਾ ਚਾਹੀਦਾ ਹੈ ।

ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਤੋਂ ਬਾਅਦ ਦਾ ਸਮਾਂ ਇਕਸਾਰ ਨਹੀਂ ਸੀ । ਇਸ ਵਿਚ ਅਨੇਕਾਂ ਉਤਰਾਅ ਚੜ੍ਹਾਅ ਆਏ ਸਨ । ਕਈ ਵਾਰ ਅੰਮ੍ਰਿਤਸਰ ਸ਼ਹਿਰ ਗੁਰੂ ਸਾਹਿਬ ਦੀ ਮੌਜਦੂਗੀ ਤੋਂ ਬਿਨਾਂ ਹੀ ਰਿਹਾ ਸੀ ਪਰ ਕਿਉਂਕਿ ਅਕਾਲ ਤਖ਼ਤ ਸਾਹਿਬ ਇਕ ਸੰਸਥਾ ਅਤੇ ਸਕੰਲਪ ਬਣ ਚੁੱਕਿਆ ਸੀ ਇਸ ਲਈ ਇਨ੍ਹਾਂ ਉਤਰਾਵਾਂ ਚੜ੍ਹਾਵਾਂ ਦਾ ਪਰਭਾਵ ਸਿੱਖ ਸਮਾਜ ਤੇ ਤਾਂ ਪਿਆ ਸੀ ਪਰ ਅਕਾਲ ਤਖ਼ਤ ਸਾਹਿਬ ਦੀ ਮਹਾਨ ਸੰਸਥਾ ਸਦਾ ਸਥਿਰ ਰਹੀ ਸੀ । ਸਿੱਖ ਸਮਾਜ ਕਿਉਂਕਿ ਇਕ ਕਰਾਂਤੀਕਾਰੀ ਲਹਿਰ ਦੀ ਪੈਦਾਇਸ਼ ਸੀ ਇਸ ਲਈ ਸੰਕਟ ਕਾਲੀਨ ਹਾਲਾਤ ਦਾ ਵਾਪਰਨਾ ਕੁਦਰਤੀ ਗੱਲ ਸੀ ।

1699 ਈ. ਦੀ ਵਿਸਾਖੀ ਵਾਲੇ ਦਿਨ ਖਾਲਸੇ ਦੀ ਸਾਜਨਾ ਕਰਕੇ ਹੋਰ ਕਈ ਪੱਖਾਂ ਦੀ ਪੂਰਤੀ ਕਰਨ ਦੇ ਨਾਲ ਨਾਲ ਸਿੱਖ ਜਗਤ ਦੇ ਨਵੇਂ ਪਰਬੰਧ ਲਈ ਪੰਜ ਪਿਆਰਿਆਂ ਦੀ ਅਗਵਾਈ ਨਿਰਧਾਰਤ ਕੀਤੀ ਗਈ ਸੀ । ਸਮੁੱਚੇ ਸਿੱਖ ਸਮਾਜ ਨੂੰ ਖਾਲਸਾ ਭਾਈਚਾਰੇ ਦਾ ਨਾਂ ਦੇ ਕੇ ਪੰਜ-ਤਖ਼ਤੀ ਪਰਬੰਧ ਵਿਚ ਸੰਗਠਿਤ ਕੀਤਾ ਗਿਆ ਸੀ । ਅਕਾਲ ਤਖ਼ਤ ਇਸ ਪੰਜ ਤਖ਼ਤੀ ਪਰਬੰਧ ਦਾ ਕੇਂਦਰੀ ਅਸਥਾਨ ਬਣਿਆ ਸੀ । ਬਾਕੀ ਚਾਰ ਤਖ਼ਤ ਸਨ : ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਆਨੰਦਪੁਰ ਸਾਹਿਬ, ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ; ਤਖ਼ਤ ਸ੍ਰੀ ਪਟਨਾ ਸਾਹਿਬ; ਤਖ਼ਤ ਸ੍ਰੀ ਹਜ਼ੂਰ ਸਾਹਿਬ ਨਾਂਦੇੜ । ਇਹ ਚਾਰ ਤਖ਼ਤ ਖਾਲਸੇ ਦੇ ਇਲਾਕਾਈ ਕੇਂਦਰ ਸਨ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਕੇਂਦਰੀ ਤੇ ਸਰਬਉੱਚ ਅਸਥਾਨ ਸੀ । ਸਮੁੱਚੇ ਖਾਲਸਾ

ਭਾਈਚਾਰੇ ਨੇ ਇਨ੍ਹਾਂ ਪੰਜਾਂ ਤਖ਼ਤਾਂ ਤੋਂ ਹੀ ਆਪਣੀ ਸੇਧ ਪਰਾਪਤ ਕਰਨੀ ਸੀ। ਖਾਲਸੇ ਦੀ ਸਾਜਨਾ ਪਿੱਛੋਂ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਸੇਵਾਦਾਰ (ਜੱਥੇਦਾਰ) ਬਣਾ ਕੇ ਭੇਜਿਆ ਸੀ।

ਸਿੱਖ ਧਰਮ ਵਿਚ ਗੁਰੂ ਦੀ ਸਥਿਤੀ ਸਰਬਉੱਚ ਹੈ। ਕਿਉਂਕਿ ਅਕਾਲ ਤਖ਼ਤ ਸਾਹਿਬ ਉਪਰ ਗੁਰੂ ਹਰਿਗੋਬਿੰਦ ਸਾਹਿਬ ਬਿਰਾਜਮਾਨ ਹੁੰਦੇ ਸਨ ਇਸ ਲਈ ਸਰਬਉੱਚ ਗੁਰੂ ਦੇ ਬੈਠਣ ਵਾਲੀ ਸੀਟ ਵੀ ਸਰਬਉੱਚ ਬਣ ਗਈ ਸੀ। ਖਾਲਸੇ ਦੀ ਸਾਜਨਾ ਪਿੱਛੋਂ ਸਰਬੱਤ ਖਾਲਸਾ ਹੀ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਮਾਲਕ ਬਣਿਆ। ਸਰਬੱਤ ਖਾਲਸੇ ਨੇ ਆਪਣੇ ਗੁਰਮਤੇ ਰਾਹੀਂ, ਅਕਾਲ ਤਖ਼ਤ ਸਾਹਿਬ ਦੀ ਸੇਵਾ ਸੰਭਾਲ ਲਈ ਆਪਣੇ ਇਕ ਨੁਮਾਇੰਦੇ ਦੀ ਨਿਯੁਕਤੀ ਕਰਨੀ ਸ਼ੁਰੂ ਕਰ ਦਿੱਤੀ ਸੀ। ਇਸ ਨੁਮਾਇੰਦੇ ਨੂੰ ਜੱਥੇਦਾਰ ਕਿਹਾ ਜਾਣਾ ਸ਼ੁਰੂ ਹੋਇਆ। ਇਹ ਜੱਥੇਦਾਰ ਕਿਉਂਕਿ ਸਰਬੱਤ ਖਾਲਸੇ ਦੇ ਗੁਰਮਤੇ ਰਾਹੀਂ ਨਿਯੁਕਤ ਹੁੰਦਾ ਸੀ ਅਤੇ ਗੁਰਮਤੇ ਦਾ ਭਾਵ ਗੁਰੂ ਦਾ ਫੈਸਲਾ ਹੀ ਹੁੰਦਾ ਸੀ। ਇਸ ਲਈ ਜੱਥੇਦਾਰ ਦੀ ਨਿਯੁਕਤੀ ਗੁਰੂ ਦੇ ਹੁਕਮ ਅਨੁਸਾਰ ਹੋਈ ਹੀ ਸਮਝੀ ਜਾਂਦੀ ਸੀ। ਕਿਉਂਕਿ ਜੱਥੇਦਾਰ ਸਰਬੱਤ ਖਾਲਸੇ ਦਾ ਨੁਮਾਇੰਦਾ ਹੁੰਦਾ ਸੀ। ਇਸ ਲਈ ਜੱਥੇਦਾਰ ਦੀ ਪਦ ਪਦਵੀ ਵੀ ਸਰਬਉੱਚ ਸਤਿਕਾਰ ਵਾਲੀ ਹੋਣੀ ਜ਼ਰੂਰੀ ਸੀ। ਅੱਜ ਅਕਾਲ ਤਖ਼ਤ ਸਿੱਖ ਜਗਤ ਦੀ ਸਰਬਉੱਚ, ਸਰਬਸ਼ਕਤੀਮਾਨ ਅਤੇ ਸਰਬਸਤਿਕਾਰਤ ਸੰਸਥਾ ਬਣ ਚੁੱਕੀ ਹੈ। ਇਹ ਮਹਾਨ ਸੰਸਥਾ ਸਮੁੱਚੀ ਕੌਮ ਦੀਆਂ ਪਰੰਪਰਾਵਾਂ ਅਤੇ ਭਾਵਨਾਵਾਂ ਦਾ ਪਰਗਟਾਵਾਂ ਕਰਦੀ ਹੈ। ਸਭ ਤੋਂ ਪਹਿਲੇ ਸੇਵਾਦਾਰ (ਜੱਥੇਦਾਰ) ਭਾਈ ਗੁਰਦਾਸ ਜੀ ਦੇ ਹੋਣ ਦੀ ਜਾਣਕਾਰੀ ਮਿਲਦੀ ਹੈ।

ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਦੇ ਨਾਲ ਹੀ ਪੀਰੀ ਅਤੇ ਮੀਰੀ ਦਾ ਸਿਧਾਂਤ ਸਾਹਮਣੇ ਆਇਆ ਸੀ। ਪੀਰੀ ਅਤੇ ਮੀਰੀ ਦੋ ਸ਼ਕਤੀਆਂ ਹਨ ਜਿਹੜੀਆਂ ਇਕ ਸੰਪੂਰਣ ਕੌਮ ਨੂੰ ਵਿਸ਼ਵ ਦਾ ਹਾਣੀ ਹੋ ਕੇ ਚੱਲਣ ਲਈ ਲੋੜੀਂਦੀਆਂ ਸਨ। ਪੀਰੀ ਦਾ ਭਾਵ ਸੀ ਕਿ ਗੁਰੂ ਕੋਲ ਆਤਮਿਕ ਖੇਤਰ ਵਿਚ ਵੀ ਸਰਬਉੱਚ - ਸ਼ਕਤੀ (Supreme Authority) ਸੀ ਅਤੇ ਮੀਰੀ ਤੋਂ ਭਾਵ ਸੀ ਕਿ ਗੁਰੂ ਆਪਣੇ ਸਿੱਖਾਂ ਦੇ ਸੰਸਾਰਕ ਮਾਮਲਿਆਂ ਨੂੰ ਨਜਿੱਠਣ ਵਿਚ ਵੀ ਅੰਤਮ ਸ਼ਕਤੀ (Final Authority) ਰੱਖਦਾ ਸੀ। ਸੰਸਾਰਕ ਮਾਮਾਲਿਆਂ ਨੂੰ ਨਜਿੱਠਣਾ ਰਾਜਨੀਤੀ ਨਹੀਂ ਹੈ। ਇਹ ਤਾਂ ਇਕ ਕਰਾਂਤੀਕਾਰੀ ਲਹਿਰ ਦਾ ਸਮਾਜਕ ਪੱਖ ਹੈ। ਕਰਾਂਤੀਕਾਰੀ ਲਹਿਰ ਦੇ ਸਿਧਾਂਤਾ ਮੁਤਾਬਕ ਉਸ ਦਾ ਆਪਣਾ ਨਵ- ਸਿਰਜਿਆ ਸਮਾਜ ਤਦ ਹੀ ਆਪਣੀ ਸੁਤੰਤਰਤਾ ਕਾਇਮ ਰੱਖ ਸਕਦਾ ਹੈ ਜੇਕਰ ਉਸ ਦੇ ਸਮਾਜ ਦੇ ਸਭ ਕਿਸਮ ਦੇ ਮਸਲੇ ਉਸ ਦੇ ਆਪਣੇ ਸਿਧਾਂਤਾਂ ਅਨੁਸਾਰ ਨਿਬੜਦੇ ਰਹਿਣਗੇ। ਇਹ ਤਦ ਹੀ ਹੋਣਾ ਸੰਭਵ ਹੋ ਸਕਦਾ ਹੈ ਜੇ ਉਸ ਸਮਾਜ ਪਾਸ ਐਸੀ ਸੰਸਥਾ ਹੋਵੇਗੀ ਜਿਸ ਵਿਚ ਪੂਰੇ ਸਮਾਜ ਦਾ ਵਿਸ਼ਵਾਸ ਇਕ ਅੰਤਮ-ਅਥਾਰਟੀ ਦੇ ਤੌਰ ਦਾ ਹੋਵੇਗਾ। ਅਕਾਲ ਤਖ਼ਤ ਸਾਹਿਬ ਨੇ ਇਸ ਤਰ੍ਹਾਂ ਦੀ ਸੰਸਥਾ ਬਣਨਾ ਸੀ। ਸਮੁੱਚੇ ਸਿੱਖ ਸਮਾਜ ਦਾ ਵਿਸ਼ਵਾਸ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਅੰਤਮ ਸ਼ਕਤੀ ਵਿਚ ਬੱਝਣਾ ਸ਼ੁਰੂ ਹੋ ਗਿਆ ਸੀ। ਇਸ ਦੇ ਸਾਹਮਣੇ ਲਹਿਰਾ ਰਹੇ ਦੋ ਕੇਸਰੀ ਨਿਸ਼ਾਨ ਸਾਹਿਬ ਇਨ੍ਹਾਂ ਸ਼ਕਤੀਆਂ (ਪੀਰੀ-ਮੀਰੀ) ਦੇ ਪਰਤੀਕ ਹਨ। ਭਾਵੇਂ ਕਿ ਦੋਹਾਂ ਸ਼ਕਤੀਆਂ ਵਿਚੋਂ ਧਰਮ ਹੀ ਸਰਬਉੱਚ ਸ਼ਕਤੀ ਹੈ। ਦੋਵੇਂ ਨਿਸ਼ਾਨਾਂ ਦਾ ਇਕੋ ਜਿਹਾ ਉੱਚਾ ਨਾ ਹੋਣਾ ਇਸ ਗੱਲ ਦਾ ਹੀ ਪਰਤੀਕ ਹੈ। ਸ੍ਰੀ ਦਰਬਾਰ ਸਾਹਿਬ ਵਾਲੇ ਪਾਸੇ ਵਾਲਾ ਨਿਸ਼ਾਨ ਸਾਹਿਬ ਜਿਹੜਾ ਕਿ ਧਰਮ ਦੀ ਸ਼ਕਤੀ ਦਾ ਪਰਤੀਕ ਹੈ 102 ਫੁੱਟ ਉੱਚਾ ਹੈ ਜਦੋਂ ਕਿ ਦੂਜਾ ਨਿਸ਼ਾਨ ਸਾਹਿਬ ਜਿਹੜਾ ਸ੍ਰੀ ਅਕਾਲ ਤਖ਼ਤ ਸਾਹਿਬ ਵਾਲੇ ਪਾਸੇ ਹੈ, ਇਹ ਸੰਸਾਰਕ ਸ਼ਕਤੀ ਦਾ ਪਰਤੀਕ ਹੈ ਅਤੇ 99 ਫੁੱਟ ਉੱਚਾ ਹੈ।

ਇਹ ਵੀ ਧਿਆਨ ਰੱਖਣ ਯੋਗ ਨੁਕਤਾ ਹੈ ਕਿ ਸੰਸਥਾਵਾਂ ਦਾ ਯੋਗਦਾਨ ਸਿਰਫ ਉਸ ਸਮੇਂ ਹੀ ਪਰਾਪਤ ਹੁੰਦਾ ਹੈ ਜਦੋਂ ਕੌਮ ਦੇ ਸਾਹਮਣੇ ਸੰਕਟਮਈ ਸਥਿਤੀ ਹੋਵੇ। ਸਾਧਾਰਣ ਹਾਲਤ ਵਿਚ ਕੌਮ ਦੀ ਲੀਡਰਸ਼ਿਪ ਹੀ ਕੰਮ ਕਰ ਰਹੀ ਹੁੰਦੀ ਹੈ। ਜਦੋਂ ਕਿਸੇ ਮਸਲੇ ਨੂੰ ਨਜਿੱਠਣ ਲਈ ਲੀਡਰਸ਼ਿਪ ਸਮੱਰਥ ਨਾ ਹੋਵੇ ਤਾਂ ਸੰਸਥਾ ਵਲੋਂ ਅਗਵਾਈ ਕੀਤੀ ਜਾਂਦੀ ਹੈ। ਅਜਿਹੀ ਹਾਲਤ ਵਿਚ ਸੰਸਥਾਵਾਂ ਰਾਹੀਂ ਕੌਮ ਨੂੰ ਅਪੀਲ ਕੀਤੀ ਜਾਂਦੀ ਹੈ। ਸੰਸਥਾਵਾਂ ਕਿਉਂਕਿ ਕੌਮੀ ਪਰੰਪਰਾ ਅਤੇ ਭਾਵਨਾਵਾਂ ਦੀਆਂ ਪਰਤੀਕ ਹੁੰਦੀਆਂ ਹਨ ਇਸ ਲਈ ਪਰੰਪਰਾ ਅਤੇ ਭਾਵਨਾਵਾਂ ਦੀ ਪਾਲਣਾ ਲਈ ਕੌਮ ਦਾ ਹਰ ਵਿਅਕਤੀ ਆਪਣੀ ਸੰਸਥਾ ਨਾਲ ਜੁੜਿਆ ਰਹਿੰਦਾ ਹੈ। ਜਦੋਂ ਤਕ ਗੁਰੂ ਸਾਹਿਰਬਾਨ ਦੀ ਲੀਡਰਸ਼ਿਪ ਮੌਜੂਦ ਸੀ ਕੌਮ ਸਾਹਮਣੇ ਐਸਾ ਕੋਈ ਸੰਕਟ ਨਹੀਂ ਆਇਆ ਸੀ ਜਿਸ ਨੂੰ ਗੁਰੂ ਸਾਹਿਬਾਨ ਨਜਿੱਠ ਨਾ ਸਕਦੇ ਹੋਣ। ਬੰਦਾ ਸਿੰਘ ਬਹਾਦੁਰ ਦੀ ਲੀਡਰਸ਼ਿਪ ਵੀ ਕੌਮੀ ਸੰਘਰਸ਼ ਨੂੰ ਸੰਭਾਲਣ ਦੇ ਸਮਰੱਥ ਸੀ। ਇਸ ਲਈ ਬੰਦਾ ਸਿੰਘ ਬਹਾਦੁਰ ਦੇ ਜੀਵਨ ਕਾਲ ਤਕ ਖਾਲਸਾ ਪੰਥ, ਲੀਡਰਸ਼ਿਪ ਦੇ ਸੰਕਟ ਤੋਂ ਬਚਿਆ ਰਿਹਾ ਸੀ। ਪਰ ਬੰਦਾ ਸਿੰਘ ਬਹਾਦੁਰ ਦੀ ਸ਼ਹਾਦਤ (1716) ਤੋਂ ਬਾਅਦ ਕੌਮ ਸਾਹਮਣੇ ਬਹੁਤ ਜ਼ਬਰਦਸਤ ਸੰਕਟ ਆਇਆ ਸੀ। ਲਗਾਤਾਰ 16-17 ਸਾਲਾਂ ਤਕ ਨਾ ਹੀ ਖਾਲਸਾ ਪੰਥ ਇਕ ਲੀਡਰਸ਼ਿਪ ਹੇਠ ਹੀ ਸੰਗਠਿਤ ਹੋ ਸਕਿਆ ਸੀ ਅਤੇ ਨਾ ਇਸ ਦੀ ਕੋਈ ਪਰਭਾਵਸ਼ਾਲੀ ਤਾਕਤ ਹੀ ਕਾਇਮ ਹੋ ਸਕੀ ਸੀ। ਇਸ ਲਈ ਪੰਥ ਇਸ ਸੰਕਟ ਵਿਚੋਂ ਨਿਕਲਣ ਲਈ ਸ੍ਰੀ ਅਕਾਲ ਤਖ਼ਤ

ਸਾਹਿਬ ਤੇ ਕੇਂਦਰਿਤ ਹੋਇਆ। ਇਥੋਂ ਹੀ ਖਾਲਸੇ ਦਾ ਪੰਭੂਸਤਾ ਦੀ ਪਰਾਪਤੀ ਲਈ ਸੰਘਰਸ਼ ਸ਼ੁਰੂ ਹੁੰਦਾ ਹੈ। ਇਸ ਸੰਘਰਸ਼ ਵਿਚ ਅਕਾਲ ਤਖ਼ਤ ਸਾਹਿਬ ਦੀ ਸੰਸਥਾ ਦੇ ਨਾਲ ਨਾਲ ਜਿਹੜੀਆਂ ਦੋ ਹੋਰ ਸੰਸਥਾਵਾਂ ਕਾਰਜਸ਼ੀਲ ਹੋਈਆਂ ਉਹ ਸਨ: ਸਰਬੱਤ ਖਾਲਸਾ ਅਤੇ ਗੁਰਮਤਾ।

ਖਾਲਸਾ- ਰਹਿਤ ਮਰਯਾਦਾ ਅਨੁਸਾਰ ਗ੍ਰੰਥ ਅਤੇ ਪੰਥ ਦੇ ਸੰਯੁਕਤ ਰੂਪ ਗਿਚ ਗੁਰੂ ਦਾ ਵਾਸਾ ਹੁੰਦਾ ਹੈ। ਸਰਬੱਤ ਖਾਲਸਾ ਅਤੇ ਗੁਰਮਤੇ ਦੀਆਂ ਸੰਸਥਾਵਾਂ ਗ੍ਰੰਥ ਅਤੇ ਪੰਥ ਦੇ ਸੰਯੁਕਤ ਸਿਧਾਂਤ ਨੂੰ ਉਜਾਗਰ ਕਰਦੀਆਂ ਹਨ। ਸਰਬੱਤ ਖਾਲਸਾ, ਖਾਲਸਾ ਭਾਈਚਾਰੇ ਦੀ ਨੁਮਾਇੰਦਾ ਸੰਸਥਾ ਸੀ। ਇਹ ਨੁਮਾਇੰਦੇ ਸੰਸਥਾ ਆਪਣੀ ਸਰਬਸੰਮਤੀ ਨਾਲ ਜੋ ਗੁਰਮਤਾ ਕਰਦੀ ਸੀ ਉਸ ਨੂੰ ਗੁਰੂ ਦਾ ਫੈਸਲਾ ਮੰਨਿਆ ਜਾਂਦਾ ਸੀ। ਇਹ ਦੋਵੇਂ ਸੰਸਥਾਵਾਂ ਖਾਲਸਾ ਰਹਿਤ ਮਰਯਾਦਾ ਦੀ ਦੇਣ ਹਨ। ਅਕਾਲ ਤਖ਼ਤ ਕਿਉਂਕਿ ਕੇਂਦਰੀ ਅਸਥਾਨ ਸੀ ਇਸ ਲਈ ਸਰਬੱਤ ਖਾਲਸੇ ਦੇ ਸਮਾਗਮ ਇਸ ਅਸਥਾਨ ਉਪਰ ਬੁਲਾਏ ਜਾਂਦੇ ਸਨ। ਕੁਝ ਇਕ ਸਮਾਗਮ ਹੋਲੇ ਮੁਹੱਲੇ ਦੇ ਸਮੇਂ ਤਖ਼ਤ ਸ੍ਰੀ ਕੇਸਗੜ ਸਾਹਿਬ ਵਿਖੇ ਵੀ ਬੁਲਾਏ ਜਾਂਦੇ ਰਹੇ ਹਨ। ਪਰ ਹਰ ਸਮਾਗਮ ਖਾਲਸਾ ਰਹਿਤ ਮਰਯਾਦਾ ਅਨੁਸਾਰ ਹੀ ਬੁਲਾਉਣਾ ਜਰੂਰੀ ਹੈ। ਮਰਯਾਦਾ ਇਹ ਹੈ: ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ, ਪੰਜ ਪਿਆਰਿਆਂ ਦੀ ਅਗਵਾਈ, ਫੈਸਲਾ ਸਰਬ-ਸੰਮਤੀ ਨਾਲ ਅਤੇ ਸਮਾਗਮ ਵਿਚ ਹਰ ਧੜੇ ਦੀ ਨੁਮਾਇੰਦਗੀ।

ਅਠਾਰਵੀਂ ਸਦੀ ਦਾ ਸਮੁੱਚਾ ਸਿੱਖ ਸੰਘਰਸ਼ ਅਕਾਲ ਤਖ਼ਤ ਸਾਹਿਬ ਸਰਬੱਤ ਖਾਲਸਾ ਅਤੇ ਗੁਰਮਤਾ ਦੇ ਉਪਰ ਹੀ ਅਧਾਰਤ ਸੀ। ਸਰਬੱਤ ਖਾਲਸੇ ਦੇ ਸਮਾਗਮ ਹਰ ਵਿਸਾਖੀ ਅਤੇ ਦਿਵਾਲੀ ਦੇ ਤਿਉਹਾਰਾਂ ਸਮੇਂ ਬੁਲਾਏ ਜਾਂਦੇ ਸਨ। ਵਿਸਾਖੀ ਖਾਲਸੇ ਦਾ ਕੌਮੀ ਤਿਉਹਾਰ ਸੀ ਅਤੇ ਦਿਵਾਲੀ ਇਕ ਮੌਸਮੀ ਤਿਉਹਾਰ ਹੋਣ ਕਰ ਕੇ ਖਾਲਸਾ ਇਸ ਨੂੰ ਗੁਰੂ ਹਰਿਗੋਬਿੰਦ ਸਾਹਿਬ ਦੀ ਯਾਦ ਵਜੋਂ ਮਨਾਉਂਦਾ ਸੀ। ਇਸ ਤਰ੍ਹਾਂ ਖਾਲਸਾ ਭਾਈਚਾਰਾ ਸਾਲ ਵਿਚ ਦੋ ਵਾਰ ਸਰਬੱਤ ਖਾਲਸਾ ਸਮਾਗਮ ਬੁਲਾਉਂਦਾ ਸੀ। ਇਨ੍ਹਾਂ ਸਮਾਗਮਾਂ ਵਿਚ ਲੋੜ ਅਨੁਸਾਰ ਕੌਮੀ ਪੱਧਰ ਦੇ ਫੈਸਲੇ (ਗੁਰਮਤੇ) ਕੀਤੇ ਜਾਂਦੇ ਸਨ। ਇਸ ਤਰ੍ਹਾਂ ਸਰਬੱਤ ਖਾਲਸਾ ਇਕ ਪਾਰਲੀਮੈਂਟਰੀ ਕਿਸਮ ਦੀ ਸੰਸਥਾ ਬਣ ਗਈ ਸੀ, ਅਕਾਲ ਤਖ਼ਤ ਇਕ ਸੁਪਰੀਮ ਕੋਰਟ ਦੀ ਤਰ੍ਹਾਂ ਕੰਮ ਕਰਦਾ ਸੀ ਅਤੇ ਗੁਰਮਤਾ ਸੁਮੱਚੇ ਖਾਲਸਾ ਭਾਈਚਾਰੇ ਲਈ ਕੌਮੀ ਹੁਕਮ ਹੁੰਦਾ ਸੀ। ਇਨ੍ਹਾਂ ਦੇ ਵਿਰੁੱਧ ਕਿਤੇ ਵੀ ਕੋਈ ਅਪੀਲ ਨਹੀਂ ਹੁੰਦੀ ਸੀ, ਕੋਈ ਵੀ ਇਨ੍ਹਾਂ ਦੀ ਉਲੰਘਣਾ ਨਹੀਂ ਕਰ ਸਕਦਾ ਸੀ ਅਤੇ ਇਹ ਸਾਰੀ ਕਾਰਵਾਈ ਸਿਰਫ ਸਿੱਖ ਭਾਈਚਾਰੇ ਨਾਲ ਹੀ ਸੰਬੰਧਤ ਹੁੰਦੀ ਸੀ।

ਇਸ ਤਰ੍ਹਾਂ ਪਤਾ ਲਗਦਾ ਹੈ ਕਿ ਸਰਬੱਤ ਖਾਲਸੇ ਦਾ ਪਹਿਲਾ ਸਮਾਗਮ 1733-34 ਈ. ਦੇ ਸਮੇਂ ਵਿਚ ਪੂਰੀ ਬਕਾਇਦਗੀ ਨਾਲ ਹੋਇਆ ਸੀ। ਇਸ ਵਿਚ ਨਵਾਬ ਕਪੂਰ ਸਿੰਘ ਨੂੰ ਸਮੁੱਚੇ ਖਾਲਸਾ ਭਾਈਚਾਰੇ ਦਾ ਨੇਤਾ ਚੁਣਿਆ ਗਿਆ ਸੀ। ਖਾਲਸੇ ਦੀਆਂ ਬਾਰਾਂ ਮਿਸਲਾਂ ਵਿਚੋਂ ਸ਼ਹੀਦੀ ਮਿਸਲ ਹੀ ਇਕ ਅਜਿਹੀ ਮਿਸਲ ਸੀ ਜਿਹੜੀ ਰਾਜਨੀਤਕ ਪਰਾਪਤੀਆਂ ਦਾ ਰਾਹ ਛੱਡ ਕੇ ਨਿਰੋਲ ਗੁਰਦੁਆਰਿਆਂ ਦੀ ਸਾਂਭ-ਸੰਭਾਲ ਦਾ ਹੀ ਕੰਮ ਕਰਦੀ ਸੀ। ਇਸ ਲਈ ਸਮੁੱਚੇ ਪੰਥ ਨੇ ਅਕਾਲ ਤਖ਼ਤ ਸਾਹਿਬ ਦੀ ਸੇਵਾ ਸੰਭਾਲ ਵੀ ਸ਼ਹੀਦੀ ਮਿਸਲ ਨੂੰ ਸੰਭਾਲੀ ਹੋਈ ਸੀ। ਸ਼ਹੀਦਾਂ ਦੀ ਮਿਸਲ ਦੇ ਮੋਢੀ ਬਾਬਾ ਦੀਪ ਸਿੰਘ ਜੀ ਸਨ। ਸ਼ਹੀਦੀ ਮਿਸਲ ਦਾ ਜਿਹੜਾ ਜੱਥਾ ਅੰਮ੍ਰਿਤਸਰ ਵਿਖੇ ਰਹਿੰਦਾ ਸੀ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸੇਵਾ ਸੰਭਾਲ ਕਰਦਾ ਸੀ। ਇਸ ਲਈ ਇਸ ਜੱਥੇ ਦੇ ਸਿੰਘ ਆਪਣੇ ਆਪ ਨੂੰ ਅਕਾਲੀ ਅਖਵਾਉਂਦੇ ਸਨ। ਜੱਥੇਦਾਰ ਗੁਰਬਖ਼ਸ਼ ਸਿੰਘ ਅਤੇ ਅਕਾਲੀ ਫੂਲਾ ਸਿੰਘ ਸਮੇਂ ਸਮੇਂ ਅਨੁਸਾਰ ਇਸ ਅਕਾਲੀ ਜੱਥੇ ਦੇ ਜੱਥੇਦਾਰ ਸਨ। ਇਸ ਤਰ੍ਹਾਂ ਇਹ ਨੇਤਾ ਅਕਾਲੀ ਤਖ਼ਤ ਸਾਹਿਬ ਦੇ ਸੇ ਵਾਦਾਰ ਬਣ ਕੇ ਸਾਹਮਣੇ ਆਏ ਸਨ। ਇਹ ਅਕਾਲੀ ਹੀ ਸਰਬੱਤ ਖਾਲਸਾ ਸਮਾਗਮ ਬੁਲਾਉਂਦੇ ਸਨ। ਸਰਦਾਰ ਜੱਸਾ ਸਿੰਘ ਆਹਲੂਵਾਲੀਆ (1748) ਦੀ ਲੀਡਰਸ਼ਿਪ ਵੀ ਸਰਬੱਤ ਖਾਲਸੇ ਦੁਆਰਾ ਨਿਯੁਕਤ ਕੀਤੀ ਗਈ ਸੀ ਅਤੇ ਅਠਾਰਵੀਂ ਸਦੀ ਦੇ ਅਖੀਰਲੇ ਦਹਾਕੇ ਵਿਚ ਮਹਾਰਾਜਾ ਰਣਜੀਤ ਸਿੰਘ ਨੂੰ ਵੀ ਪੰਥਕ ਨੇਤਾ ਦੇ ਰੂਪ ਵਿਚ ਸਰਬੱਤ ਖਾਲਸੇ ਵੱਲੋਂ ਨਿਯੁਕਤ ਕੀਤਾ ਗਿਆ ਸੀ।

ਜਿਵੇਂ ਕਿ ਪਹਿਲਾਂ ਵੀ ਲਿਖਿਆ ਜਾ ਚੁੱਕਿਆ ਹੈ ਕਿ ਸੰਸਥਾਵਾਂ ਸਿਰਫ ਸੰਕਟਕਾਲੀਨ ਸਮੇਂ ਹੀ ਆਪਣਾ ਰੋਲ ਅਦਾ ਕਰਦੀਆਂ ਹਨ ਅਤੇ ਸਾਧਾਰਣ ਹਾਲਾਤ ਅੰਦਰ ਕੌਮ ਦੀ ਲੀਡਰਸ਼ਿਪ ਹੀ ਕੰਮ ਕਰਦੀ ਰਹਿੰਦੀ ਹੈ। ਜਿਉਂ ਜਿਉਂ ਸਿੱਖ ਰਾਜ ਸਥਾਪਤ ਅਤੇ ਮਜ਼ਬੂਤ ਹੁੰਦਾ ਗਿਆ ਸੀ ਤਿਉਂ ਤਿਉਂ ਕੌਮ ਦਾ ਸੰਕਟ ਖ਼ਤਮ ਹੁੰਦਾ ਗਿਆ ਸੀ ਅਤੇ ਇਨ੍ਹਾਂ ਸੰਸਥਾਵਾਂ ਦਾ ਰੋਲ ਵੀ ਆਪਣੇ ਆਪ ਘਟਦਾ ਗਿਆ ਸੀ। ਸ਼ਕਤੀਸ਼ਾਲੀ ਸਿੱਖ ਰਾਜ ਸਥਾਪਤ ਹੋਣ ਕਰਕੇ ਸਿੱਖ ਕੌਮ ਦੇ ਮਸਲੇ ਵਜ਼ੀਰ ਮੰਡਲੀਆਂ ਵੱਲੋਂ ਹੀ ਨਜਿੱਠੇ ਜਾਣ ਲਗ ਪਏ ਸਨ। ਇਹ ਵੀ ਗੱਲ ਧਿਆਨ ਰੱਖਣ ਵਾਲੀ ਹੈ ਕਿ ਅਕਾਲ ਤਖ਼ਤ, ਸਰਬੱਤ ਖਾਲਸਾ ਅਤੇ ਗੁਰਮਤਾ ਸਿਰਫ ਤੇ ਸਿਰਫ ਸਿੱਖਾਂ ਨਾਲ ਹੀ ਸੰਬੰਧਤ ਸਨ ਜਦੋਂ ਕਿ ਸਿੱਖ ਰਾਜ ਸਿੱਖਾਂ ਤੋਂ ਇਲਾਵਾ ਬਾਕੀ ਗੈਰ ਸਿੱਖਾਂ ਨਾਲ ਵੀ

ਸਬੰਧਤ ਸੀ। ਸਿੱਖ ਰਾਜ ਵਿਚ ਹਿੰਦੂ ਅਤੇ ਮੁਸਲਮਾਨ ਦੋ ਬਹੁਤ ਵੱਡੀ ਬਹੁਗਿਣਤੀ ਵਾਲੀਆਂ ਗੈਰ-ਸਿੱਖ ਆਬਾਦੀਆਂ ਸਨ। ਉਨ੍ਹਾਂ ਉਪਰ ਸਰਬੱਤ ਖਾਲਸਾ ਦੇ ਗੁਰਮਤੇ ਲਾਗੂ ਨਹੀਂ ਹੋ ਸਕਦੇ ਸਨ। ਸਿੱਖ ਨੇਤਾ ਇਸ ਪੱਖੋਂ ਇਕ ਬਹੁਤ ਹੀ ਤਕੜੀ ਪਰੰਪਰਾ ਕਾਇਮ ਕਰ ਗਏ ਸਨ। ਜਿਹੜੇ ਸਿੱਖ ਨੇਤਾ ਆਪਣੇ ਸੰਘਰਸ਼ ਦੌਰਾਨ ਆਪਣੀਆਂ ਪੰਥਕ ਸੰਸਥਾਵਾਂ ਤੋਂ ਰਹਿਨੁਮਾਈ ਲੈ ਕੇ ਚਲਦੇ ਸਨ ਰਾਜ-ਭਾਗ ਪਰਾਪਤ ਹੋਣ ਪਿੱਛੋਂ ਉਹੀ ਸਿੱਖ ਨੇਤਾਵਾਂ ਨੇ ਇਕ ਵਾਰ ਵੀ ਗੈਰ-ਸਿੱਖ ਆਬਾਦੀਆਂ ਨੂੰ ਜਬਰਦਸਤੀ ਖਾਲਸਾ ਰਹਿਤ ਮਰਿਯਾਦਾ ਦੇ ਅਧੀਨ ਨਹੀਂ ਕੀਤਾ ਹਾਲਾਂਕਿ ਉਹ ਜੇਕਰ ਚਾਹੁੰਦੇ ਤਾਂ ਇਉਂ ਕਰ ਸਕਦੇ ਸਨ। ਦਿੱਲੀ ਦੇ ਸੁਲਤਾਨ ਅਤੇ ਮੁਗਲ ਬਾਦਸ਼ਾਹ ਗੈਰ ਮੁਸਲਿਮ ਬਹੁ ਗਿਣਤੀ ਵਾਲੇ ਹਿੰਦੁਸਤਾਨ ਨੂੰ ਵੀ ਸ਼ਰਾਅ ਦੇ ਹੁਕਮਾਂ ਅਨੁਸਾਰ ਚਲਾਉਂਦੇ ਸਨ ਜਿਸ ਨਾਲ ਜਬਰਦਸਤ ਫਿਰਕੂ ਤਣਾਅ ਪੈਦਾ ਹੁੰਦੇ ਸਨ। ਪਰ ਸਿੱਖ ਨੇਤਾਵਾਂ ਨੇ ਕਦੇ ਵੀ ਆਪਣੀ ਗੈਰ ਸਿੱਖ ਆਬਾਦੀ ਨੂੰ ਖਾਲਸਾ ਰਹਿਤ ਮਰਯਾਦਾ ਦੇ ਅਸੂਲਾਂ ਅਨੁਸਾਰ ਨਹੀਂ ਚਲਾਉਣਾ ਚਾਹਿਆ। ਸਗੋਂ ਉਨ੍ਹਾਂ ਨੇ ਗੈਰ ਸਿੱਖਾਂ ਨੂੰ ਧਾਰਮਿਕ ਪੂਜਾ ਪਾਠ ਦੀ ਅਤੇ ਉਨ੍ਹਾਂ ਦੇ ਧਾਰਮਿਕ ਅਧਿਕਾਰਾਂ ਦੀ ਸੁਰੱਖਿਅਤਾ ਦਾ ਪੂਰਾ ਭਰੋਸਾ ਦਿੱਤਾ ਸੀ। ਕਈ ਐਸੇ ਗੁਰਮਤੇ ਵੀ ਕੀਤੇ ਗਏ ਸਨ ਜਿਨ੍ਹਾਂ ਰਾਹੀਂ ਬਰਾਹਮਣਾਂ ਦੀ ਅਪੀਲ ਅਨੁਸਾਰ ਕਸੂਰ ਦੇ ਨਵਾਬ ਪਾਸੋਂ ਬਰਾਹਮਣ ਔਰਤ ਨੂੰ ਛੁਡਵਾਉਣ ਲਈ ਵੀ ਗੁਰਮਤੇ ਕੀਤੇ ਗਏ ਸਨ। ਸਿੱਖਾਂ ਦੇ ਇਸੇ ਗੈਰ ਫਿਰਕੂ ਰਵਈਏ ਦੇ ਕਾਰਨ ਹੀ ਪੰਜਾਬ ਦੇ ਮੁਸਲਮਾਨਾਂ ਅਤੇ ਹਿੰਦੂਆਂ ਨੇ ਸਿੱਖ ਨੇਤਾਵਾਂ ਨੂੰ ਰਾਜ ਭਾਗ ਸੰਭਾਲਣ ਤੇ ਮੁਬਾਰਕਾਂ ਦਿੱਤੀਆ ਸਨ। 1766-67 ਵਿਚ ਲਾਹੌਰ ਦੇ ਮੁਸਲਮਾਨਾਂ ਵੱਲੋਂ ਇਕੱਠਿਆਂ ਹੋ ਕੇ ਸਰਦਾਰ ਲਹਿਣਾ ਸਿੰਘ ਭੰਗੀ ਦੇ ਸੰਬੰਧ ਵਿਚ ਅਬਦਾਲੀ ਨੂੰ ਬੇਨਤੀ ਕੀਤੀ ਗਈ ਸੀ ਕਿ ਇਸ ਭੰਗੀ ਸਰਦਾਰ ਨੂੰ ਲਾਹੌਰ ਦੀ ਸੂਬੇਦਾਰੀ ਤੋਂ ਨਾ ਹਟਾਇਆ ਜਾਵੇ। ਮਹਾਰਾਜਾ ਰਣਜੀਤ ਸਿੰਘ ਨੂੰ ਹਿੰਦੂ ਅਤੇ ਮੁਸਲਮਾਨ ਦੋਵੇਂ ਫਿਰਕੇ ਹੀ ਆਪਣਾ ਆਪਣਾ ਨੇਤਾ ਸਮਝਦੇ ਸਨ। ਰਾਜਨੀਤਕ ਖੇਤਰ ਵਿਚ ਸਿੱਖ ਨੇਤਾਵਾਂ ਦੀ ਇਹ ਇਕ ਬਹੁਤ ਵੱਡੀ ਪਰਾਪਤੀ ਹੈ।

1849 ਈ. ਵਿਚ ਸਿੱਖ ਰਾਜ ਖ਼ਤਮ ਹੋ ਗਿਆ ਸੀ। ਕੋਈ ਇਕ ਵਿਸ਼ੇਸ਼ ਪਰਬੰਧ ਨਾ ਹੋਣ ਕਰਕੇ ਸਿੱਖ ਗੁਰਦੁਆਰੇ ਅਤੇ ਤਖ਼ਤ ਸਾਧਾਂ ਮਹੰਤਾਂ ਦੀ ਜੱਦੀ ਜਾਇਦਾ ਬਣ ਗਏ ਸਨ। ਇਸ ਲਈ 1849 ਤੋਂ ਲੈ ਕੇ 1920 ਤੱਕ ਦਾ ਸਮਾਂ ਅਕਾਲ ਤਖ਼ਤ ਸਾਹਿਬ ਦੇ ਸੰਬੰਧ ਵਿਚ ਬਹੁਤ ਹੀ ਮਾੜਾ ਸਮਾਂ ਸੀ। 1920 ਵਿਚ ਗੁਰਦੁਆਰਾ ਸੁਧਾਰ ਲਹਿਰ ਚਲੀ। ਇਸ ਲਹਿਰ ਦੇ ਸਿੱਟੇ ਵਜੋਂ ਪੰਜਾਬ ਸਿੱਖ ਗੁਰਦੁਆਰਾ ਐਕਟ 1925 ਬਣਿਆ। ਪੰਜਾਬ ਦੇ ਸਾਰੇ ਇਤਿਹਾਸਕ ਗੁਰਦੁਆਰੇ ਇਸ ਐਕਟ ਤਹਿਤ ਸ਼ਿਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਪਰਬੰਧ ਵਿਚ ਆ ਗਏ ਸਨ। ਅਕਾਲ ਤਖ਼ਤ ਵੀ ਇਸੇ ਗੁਰਦੁਆਰਾ ਐਕਟ ਤਹਿਤ ਆ ਗਿਆ ਸੀ। ਸ਼ਿਰੋਮਣੀ ਕਮੇਟੀ ਵਲੋਂ ਬਾਕਾਇਦਾ ਰੂਪ ਵਿਚ ਅਕਾਲ ਤਖ਼ਤ ਸਾਹਿਬ ਦਾ ਪਰਬੰਧ ਸੰਭਾਲ ਲਿਆ ਗਿਆ। ਜੱਥੇਦਾਰ ਦੀ ਨਿਯੁਕਤੀ ਅਤੇ ਬਰਖਾਸਤਗੀ ਦੇ ਸੰਬੰਧ ਵਿਚ ਸਮੁੱਚੇ ਅਧਿਕਾਰ ਸ਼ਿਰੋਮਣੀ ਕਮੇ ਟੀ ਦੇ ਪਾਸ ਆ ਗਏ ਸਨ। ਨਿਰਸੰਦੇਹ ਗੁਰਦੁਆਰਿਆਂ ਦੀ ਸਾਂਭ-ਸੰਭਾਲ ਲਈ ਇਹ ਪਰਬੰਧ ਬਹੁਤ ਅੱਛਾ ਸਾਬਤ ਹੋਇਆ ਹੈ। ਪਰ ਅਕਾਲ ਤਖ਼ਤ ਸਾਹਿਬ ਦੇ ਸਬੰਧ ਵਿਚ ਇਸ ਪਰਬੰਧ ਦੇ ਮੁਤੱਲਕ ਕੁਝ ਸ਼ੰਕੇ ਉਤਪੰਨ ਹੋ ਰਹੇ ਹਨ। ਇਹ ਵੀ ਇਕ ਸੱਚ ਹੈ ਕਿ ਅਜੇ ਤਕ ਵਰਤਮਾਨ ਦੌਰ ਵਿਚ, ਸ਼ਿਰੋਮਣੀ ਕਮੇਟੀ ਦੇ ਪਰਬੰਧ ਦੀ ਥਾਂ ਤੇ ਦੂਜਾ ਐਸਾ ਕੋਈ ਪਰਬੰਧ ਸਾਹਮਣੇ ਨਹੀਂ ਆ ਸਕਿਆ ਜਿਹੜਾ ਸਫਲਤਾ ਸਹਿਤ ਸ਼ਿਰੋਮਣੀ ਕਮੇਟੀ ਦੇ ਪਰਬੰਧ ਦੀ ਥਾਂ ਲੈ ਸਕਦਾ ਹੋਵੇ। ਭਾਵੇਂ ਕਿ ਕੁਝ ਇਕ ਵਾਰ ਖਾੜਕੂ ਧੜਿਆਂ ਨੇ ਦਮਦਮੀ ਟਕਸਾਲ ਦੀ ਅਗਵਾਈ ਹੇਠ ਸਰਬੱਤ ਖਾਲਸਾ ਸਮਾਗਮਾਂ ਰਾਹੀਂ ਜੱਥੇਦਾਰ ਦੀ ਨਿਯੁੱਕਤੀ ਕੀਤੀ ਸੀ। ਇਹ ਜੱਥੇਦਾਰ ਲੰਮਾ ਸਮਾਂ ਨਹੀਂ ਚੱਲ ਸਕੇ। ਫਿਰ ਵੀ ਇਸ ਵਿਚ ਕੋਈ ਸ਼ੱਕ ਨਹੀਂ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਗੁਰਦੁਆਰਾ ਐਕਟ ਵਾਲੇ ਪਰਬੰਧ ਨੇ ਜੱਥੇਦਾਰ ਦੀ ਸਰਬਉੱਚ ਤੇ ਸਰਬ ਸਾਂਝੀ ਪਦ ਪਦਵੀ ਨੂੰ ਕੁਝ ਢਾਹ ਜ਼ਰੂਰ ਲਗਾਈ ਹੈ ਅਤੇ ਸਰਬੱਤ ਖਾਲਸਾ ਤੇ ਗੁਰਮਤੇ ਜੈਸੀਆ ਪੰਥਕ ਸੰਸਥਾਵਾ ਨੂੰ ਖ਼ਤਮ ਕੀਤਾ ਹੈ। ਪਰ ਇਸ ਦਾ ਮਤਲਬ ਇਹ ਵੀ ਨਹੀਂ ਹੈ ਕਿ ਸ਼ਿਰੋਮਣੀ ਕਮੇਟੀ ਦਾ ਪਰਬੰਧ ਖ਼ਤਮ ਹੋਣਾ ਚਾਹੀਦਾ ਹੈ। ਸ਼ਿਰੋਮਣੀ ਕਮੇਟੀ ਸਿੱਖ ਜਗਤ ਲਈ ਇਕ ਬੇਮਿਸਾਲ ਪਰਾਪਤੀ ਹੈ। ਕੋਈ ਐਸਾ ਪਰਬੰਧ ਸਾਹਮਣੇ ਆਉਣਾ ਚਾਹੀਦਾ ਹੈ ਜਿਹੜਾ ਸ਼ਿਰੋਮਣੀ ਕਮੇਟੀ ਦੇ ਢਾਂਚੇ ਵਿਚ ਹੀ ਰਹਿੰਦਾ ਹੋਇਆ ਪੰਥਕ ਪਰੰਪਰਾਵਾਂ ਅਤੇ ਜਜ਼ਬਾਤਾ ਦੀ ਤਰਜਮਾਨੀ ਵੀ ਕਰ ਸਕੇ। ਚੰਗਾ ਹੋਵੇ ਜੇਕਰ ਜੱਥੇਦਾਰ ਦੀ ਨਿਯੁਕਤੀ ਅਤੇ ਬਰਖਾਸਤਗੀ ਬਾਰੇ ਸ਼ਿਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ, ਦਿੱਲੀ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ, ਤਖ਼ਤ ਸ੍ਰੀ ਪਟਨਾ ਸਾਹਿਬ, ਤਖ਼ਤ ਸ੍ਰੀ ਹਜ਼ੂਰ ਸਾਹਿਬ ਭਾਰਤ ਦੇ ਹੋਰ ਸੂਬਿਆਂ ਦੀਆਂ ਗੁਰਦੁਆਰਾ ਕਮੇਟੀਆਂ ਪਾਕਿਸਤਾਨ ਗੁਰਦੁਆਰਾ ਪ੍ਰਬੰਧਕ ਕਮੇਟੀ, ਕੈਨੇਡਾ, ਅਮਰੀਕਾ ਅਤੇ ਇੰਗਲੈਂਡ ਦੇ ਗੁਰਦੁਆਰਾ ਪਰਬੰਧਕ ਕਮੇਟੀਆਂ ਦੇ ਮੈਂਬਰ ਇਕ ਸਾਂਝੇ ਅਜਲਾਸ ਵਿਚ ਫੈਸਲਾ ਲਿਆ ਕਰਨ। ਸ਼ਿਰੋਮਣੀ ਕਮੇਟੀ ਇਕ ਪੰਜ ਮੈਂਬਰਾਂ ਦਾ ਪੈਨਲ ਬਣਾ ਕੇ ਸਾਂਝੇ ਅਜਲਾਸ ਵਿੱਚ ਪੇਸ਼ ਕਰੇ ਅਤੇ ਸਾਂਝਾ ਅਜਲਾਸ ਇਸ ਪੈਨਲ ਵਿਚੋਂ ਕਿਸੇ ਇਕ ਨਾਂ ਦੀ ਚੋਣ ਕਰੇ। ਬਾਕੀ ਤਖ਼ਤਾਂ ਦੇ ਜੱਥੇਦਾਰ ਦੀ ਚੋਣ ਵੀ ਇਸੇ ਤਰ੍ਹਾਂ ਕਰ ਲਈ ਜਾਣੀ ਚਾਹੀਦੀ ਹੈ।

ਸਿੱਟੇ ਦੇ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਅਕਾਲ ਤਖ਼ਤ ਸਾਹਿਬ ਇਕ ਕਰਾਂਤੀਕਾਰੀ ਲਹਿਰ (ਸਿੱਖ ਲਹਿਰ) ਵਲੋਂ ਸਿਰਜੇ ਗਏ ਨਵੇਂ ਸਮਾਜ ਦੇ ਆਤਮ ਨਿਰਣੈ ਦੇ ਅਧਿਕਾਰਾਂ ਨੂੰ ਪ੍ਰਗਟਾਉਣ ਲਈ ਸਥਾਪਤ ਕੀਤਾ ਗਿਆ ਸੀ। ਇਸ ਨੇ ਨਵ-ਸਿਰਜੇ ਸਿੱਖ ਸਮਾਜ ਨੂੰ ਹਰ ਕਿਸਮ ਦੀ ਸੇਧ ਬਖ਼ਸ਼ ਕੇ, ਉਸ ਵਿਚ ਆਤਮ ਵਿਸ਼ਵਾਸ ਅਤੇ ਸੰਘਰਸ਼ ਵਿਚ ਜੂਝਣ ਦੀ ਦਰਿੜ੍ਹਤਾ ਭਰੀ ਸੀ। ਇਹ ਖਾਲਸਾ ਭਾਈਚਾਰੇ ਦੇ ਸਵੈ-ਪਰਬੰਧ ਦਾ ਪਰਤੀਕ ਸੀ। ਜਦੋਂ ਤੱਕ ਖਾਲਸਾ ਪੂਰੀ ਤਨਦੇਹੀ ਨਾਲ ਅਕਾਲ ਤਖ਼ਤ ਸਾਹਿਬ ਤੋਂ ਸੇਧ ਲੈਂਦਾ ਰਿਹਾ ਉਹ ਹਰ ਮੈਦਾਨ ਫਤਿਹ ਪਰਾਪਤ ਕਰਦਾ ਰਿਹਾ ਸੀ। ਅਠਾਰਵੀਂ ਸਦੀ ਦਾ ਸਮੁੱਚਾ ਸਮਾਂ ਅਕਾਲ ਤਖ਼ਤ ਸਾਹਿਬ ਦੇ ਇਤਿਹਾਸ ਦਾ ਸੁਨਹਿਰੀ ਸਮਾਂ ਹੈ। ਇਸ ਮਹਾਨ ਸੰਸਥਾ ਨੇ ਖਾਲਸਾ ਪੰਥ ਨੂੰ ਰਾਜ-ਭਾਗ ਦੇ ਮਾਲਕ ਬਣਨ ਦੇ ਸਮੱਰਥ ਬਣਾਇਆ ਸੀ ਅਤੇ ਸਿੱਖ ਸਰਦਾਰਾਂ ਨੇ ਵੀ ਅਕਾਲ ਤਖ਼ਤ ਦੀ ਸ਼ਾਨ ਨੂੰ ਚਾਰ ਚੰਨ ਲਗਾਏ ਸਨ। ਪਰ ਗੁਰਦੁਆਰਾ ਐਕਟ ਰਾਹੀਂ ਸਥਾਪਤ ਹੋਇਆ ਪਰਬੰਧ ਅਕਾਲ ਤਖ਼ਤ ਦੀਆਂ ਪਰੰਪਰਾਵਾਂ ਨਾਲ ਮੇਲ ਨਹੀਂ ਖਾ ਸਕਿਆ। ਇਹ ਵੱਖਰੀ ਗੱਲ ਹੈ ਕਿ ਸ਼ਿਰੋਮਣੀ ਕਮੇਟੀ ਚੋਣਾਂ ਵਿਚ ਜਿੱਤ ਕੇ ਸਮੁੱਚੇ ਸਿੱਖਾਂ ਦੀ ਨੁਮਾਇੰਦਗੀ ਸਾਬਤ ਕਰਦੀ ਆ ਰਹੀ ਹੈ। ਪਰ ਸਿੱਖਾਂ ਵਿਚ ਅਸੰਤੋਸ਼ ਜਰੂਰ ਹੈ। ਇਸ ਮਹਾਨ ਸੰਸਥਾ ਦਾ ਪਰਬੰਧ ਉਸੇ ਤਰ੍ਹਾਂ ਹੀ ਹੋਣਾ ਚਾਹੀਦਾ ਹੈ ਜਿਸ ਨਾਲ ਇਸ ਦੀ ਮਹਾਨਤਾ ਹੋਰ ਵਧੇ। ਸਰਬੱਤ ਖਾਲਸਾ ਅਤੇ ਗੁਰਮਤੇ ਦੀਆਂ ਸੰਸਥਾਵਾਂ ਨੇ ਇਸ ਸੰਸਥਾ ਦੀ ਮਹਾਨਤਾ ਨੂੰ ਹੋਰ ਵਧਾਇਆ ਸੀ। ਪਰ ਗੁਰਦੁਆਰਾ ਐਕਟ ਨੇ ਇਸ ਦੀ ਮਹਾਨਤਾ ਨੂੰ ਘਟਾਇਆ ਹੈ। ਅਕਾਲ ਤਖ਼ਤ ਇਨਕਲਾਬੀ ਲਹਿਰ ਦੀ ਪਦਾਇਸ਼ ਸੀ ਅਤੇ ਇਹ ਇਨਕਲਾਬ ਦਾ ਹੀ ਪਰਤੀਕ ਹੈ। ਇਨਕਲਾਬੀ ਸੰਸਥਾਵਾਂ ਕਿਸੇ ਐਕਟ ਦੇ ਅਧੀਨ ਨਹੀਂ ਰਹਿ ਸਕਦੀਆਂ ਹੁੰਦੀਆਂ। ਇਹ ਪਰੰਪਰਾਵਾਂ ਅਤੇ ਵਿਚਾਰਧਾਰਾ ਦੀ ਸ਼ਕਤੀ ਤੇ ਹੀ ਅਧਾਰਤ ਹੁੰਦੀਆਂ ਹਨ।

¤